ਨੇ ਪ੍ਰਵਾਨ ਕੀਤਾ ਹੈ।

*ਹਿੰਦੂਆਂ ਦੇ ਵੇਦ ਚਾਰ ਹਨ*—ਰਿਗ, ਸਾਮ, ਯੁੱਜਰ ਅਤੇ ਅਥਰਬਣ। ਹਰ ਵੇਦ ਦੇ ਅੱਗੋਂ ਦੋ ਹਿੱਸੇ ਇਕ ਸਹੰਤਾ-ਮੰਤਰ ਅਤੇ ਦੂਜੇ ਬ੍ਰਾਹਮਣ, ਜਿਸ ਵਿਚ ਉਪਮਾ ਦੁਹਾਈ ਪਾਉਣਾ, ਵੇਦ ਉਸਤਤੀ-ਵਾਰਤਾ, ਫ਼ਰਮਾਨ-ਹੁਕਮ, ਚਿੰਤਨ-ਸ਼ਿਕਾਇਤਾਂ ਅਤੇ ਸਵਾਲ-ਜਵਾਬ ਹਨ।

ਆਰੀਆ ਸਮਾਜ ਦੇ ਮੁੱਖੀ ਦਇਆਨੰਦ ਜੀ ਕਹਿੰਦੇ ਸਨ ਕਿ ਵੇਦਾਂ ਅਤੇ ਧਰਤੀ ਨੂੰ ਬਣਿਆਂ ਇਕ ਅਰਬ, ਛਿਆਨਵੇਂ ਕਰੋੜ, ਅੱਠ ਲੱਖ, ਬਵੰਜਾ ਹਜ਼ਾਰ, ਨੌਂ ਸੌ ਸਤਾਸੀ ਸਾਲ ਹੋਏ ਹਨ। (੧, ੯੬, ੦੮, ੫੨, ੯੮੭)।

ਮੈਕਸ ਮੂਲਰ ਦਾ ਕਹਿਣਾ ਹੈ ਕਿ ਇਹ ਸਭ ਖ਼ਿਆਲੀ ਅੰਦਾਜ਼ੇ ਹਨ। ਜਿਵੇਂ ਬਾਈਬਲ ਨੇ ਕਹਿ ਦਿੱਤਾ ਸੀ ਕਿ ਪਹਿਲਾ ਮਨੁੱਖ ੨੩ ਮਾਰਚ, ੪੦੦੪ ਈਸਾ ਤੋਂ ਪਹਿਲਾਂ ਹੋਇਆ ਤੇ ਇਕ ਜਾਹਨ ਲਾਈਨ ਫ਼ੁੱਟ, ਕੈਂਬਰਜ ਦੇ ਵਾਈਸ ਚਾਂਸਲਰ ਨੇ ਇਥੋਂ ਤੱਕ ਕਹਿ ਦਿੱਤਾ ਕਿ ਪਹਿਲਾ ਮਨੁੱਖ ੨੬ ਅਕਤੂਬਰ, ੪੦੦ ਬੀ. ਸੀ. ਸਵੇਰੇ ੯ ਵਜੇ ਪੈਦਾ ਹੋਇਆ। ਕਿਆ ਮਜ਼ਾਕ ਹੈ!

ਜਿਸ ਨੂੰ ਹਿੰਦੂਆਂ ਵਿਚ ਵਿਆਸ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ ਉਹ ਵੀ ਖ਼ਿਆਲੀ ਹੈ। ਵਿਆਸ ਦੇ ਅਰਥ ਹਨ : ਤਰਤੀਬ ਦੇਣ ਵਾਲਾ। ਤ੍ਰੀਹ ਤਾਂ ਵਿਆਸ ਹੀ ਹਨ।

ਸਰੁਤੀ ਤੇ ਸਿਮ੍ਰਤੀ ਤੋਂ ਹੀ ਪਤਾ ਲੱਗ ਜਾਂਦਾ ਹੈ ਕਿ ਜਾਂ ਇਹ ਸੁਣ ਕੇ ਜਾਂ ਯਾਦ ਤੋਂ ਲਿਖੇ ਗਏ। ਸਿਮ੍ਰਤੀਆਂ ਦੀ ਗਿਣਤੀ ੨੭ ਤੱਕ ਹੋ ਗਈ।

ਐਚ. ਜੀ. ਵੈਲਜ਼ ਨੇ ਲਿਖਿਆ ਸੀ ਕਿ ਹਿੰਦੂ ਲਿਖਤ ਵਿਚ ਯਕੀਨ ਹੀ ਨਹੀਂ ਸੀ ਕਰਦਾ, ਉਹ ਤਾਂ 'ਦੁਹਾਈ ਪਾਉਣ ਵਾਲੇ ਲੋਕੀਂ (People of Voice) ਹਨ। ਇਸ ਦੇ ਉਲਟ ਗੁਰੂ ਅਰਜਨ ਦੇਵ ਜੀ ਦਾ ਫ਼ਰਮਾਨ ਹੈ :

ਕਹਤੇ ਪਵਿਤ੍ਰ,
ਸੁਣਤੇ ਸਭਿ ਧੰਨੁ,
ਲਿਖਤੀਂ ਕੁਲੁ ਤਾਰਿਆ ਜੀਉ॥ (ਸ੍ਰੀ ਰਾਗ ਮਹਲਾ ੫)

ਜਿਨ੍ਹਾਂ-ਜਿਨ੍ਹਾਂ ਦੇ ਨਾਮ ਵੇਦਾਂ ਵਿਚ ਆਏ ਹਨ ਸਭ ਮਿਥਿਹਾਸਕ ਹਨ।





# ਸਵਾਲ ਆਖ਼ਰੀ ਪੂਰਾ ਸੌ
# ਕੈਂਪ ਸਿੱਖ ਸਟੂਡੈਂਟਸ ਫੈਡਰੇਸ਼ਨ

***ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਪਹਿਲਾ ਕੈਂਪ ਕਦ ਤੇ ਕਿਥੇ ਲੱਗਾ?***

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਪਹਿਲਾ ਟਰੇਨਿੰਗ ਕੈਂਪ ਸ੍ਰੀ ਪਾਉਂਟਾ ਸਾਹਿਬ ਸੰਨ ੧੯੫੦ ਨੂੰ ਲੱਗਾ ਸੀ। ਇਸ ਦੇ ਪ੍ਰਿੰਸੀਪਲ ਫ਼ੈਡਰੇਸ਼ਨ ਦੇ ਫਾਊਂਡਰ ਪ੍ਰੈਜ਼ੀਡੈਂਟ ਸਰਦਾਰ ਸਰੂਪ ਸਿੰਘ ਜੀ ਸਨ। ਮੈਂ ਆਪੂੰ ਇਕ ਟਰੇਨੀ ਦੀ ਹੈਸੀਅਤ ਵਿਚ ਸ਼ਾਮਲ ਹੋਇਆ ਸੀ।

❑❑